# ਸਤਿ ਸੰਤੋਖੁ ਵੀਚਾਰੋ

ਮਾਨ ਸਿੰਘ ਨਿਰੰਕਾਰੀ*

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਆਤਮਕ ਰਚਨਾ ਦਾ ਭੰਡਾਰ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਜ਼ਿੰਦਗੀ ਦੇ ਹਰ ਪੱਖ ਨੂੰ ਸੁਚੱਜੇ ਤੇ ਸੱਚੇ-ਸੱਚੇ ਢੰਗ ਨਾਲ ਗੁਜ਼ਾਰਨ ਲਈ ਮੁਕੰਮਲ ਤੇ ਸਪੱਸ਼ਟ ਸੇਧਾਂ ਦਿੱਤੀਆਂ ਹਨ। ਸਾਡੀ ਖੁਸ਼ਕਿਸਮਤੀ ਹੈ ਕਿ ਗੁਰੂਆਂ ਦੀ ਉਚਾਰਨ ਕੀਤੀ ਬਾਣੀ ਦੇ ਹੱਥ-ਲਿਖਤ ਸੰਚੇ ਬਹੁਤ ਹੱਦ ਤੱਕ ਅਸਲੀ ਰੂਪ ਵਿੱਚ ਮੌਜੂਦ ਹਨ। ਸੰਤ ਨਿਹਾਲ ਸਿੰਘ ਜੀ ਗੁਰੂ ਗ੍ਰੰਥ ਸਾਹਿਬ ਜੀ ਦੀ ਉਪਮਾ ਵਿੱਚ ਇਵੇਂ ਵਰਨਣ ਕਰਦੇ ਹਨ :

> ਆਨੰਦ ਕੋ ਘਰ ਹੈ ਕਿ ਅੰਮ੍ਰਿਤ ਕੋ ਸਰ ਹੈ ਕਿ ਦੇਵਨ ਕੋ ਤਰ ਹੈ ਕਿ ਗਯਾਨ ਕੋ ਸਮਾਜ ਹੈ, ਕਾਲ ਹੂ ਕੋ ਕਾਲ ਹੈ ਕਿ ਰੀਤਿ ਹੀ ਕਿ ਪਾਲ ਹੈ ਕਿ ਭਾਰਤੀ ਕੋ ਮਾਲ ਹੈ ਕਿ ਭਵ ਜੋ ਜਹਾਜ਼ ਹੈ, ਵੇਦ ਕੋ ਸਿਧਾਂਤ ਹੈ ਕਿ ਧਾਰਯੋ ਰੂਪ ਸਾਂਤਿ ਹੈ ਕਿ ਮੋਖ ਹੂੰ ਕੋ ਕਾਂਤਿ ਹੈ ਕਿ ਬ੍ਰਹਮ ਹੀ ਵਿਰਾਜ ਹੈ, ਰਾਗਨ ਕੋ ਬਾਗ ਹੈ ਕਿ ਜੀਵਨ ਕੋ ਭਾਗ ਹੈ ਕਿ ਧਰਾ ਕੋ ਸੁਹਾਗ ਹੈ ਕਿ ਗ੍ਰੰਥ ਮਹਾਰਾਜ ਹੈ। (ਟੂਕਮਾਤਰ ਮਹਾਨ ਕੋਸ਼ ਪੰਨਾ 327)

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਦੋ ਸ਼ਬਦ ਅਤਿਅੰਤ ਪ੍ਰਿਆ ਸਨ ਇਕ ਨਿਰੰਕਾਰ ਤੇ ਦੂਜਾ ਸੱਚ। ਸੱਚ ਭਾਰਤੀ ਸੰਸਕ੍ਰਿਤੀ ਦੇ ਸੱਤ ਸ਼ਬਦ ਦਾ ਪੰਜਾਬੀ ਰੂਪਾਂਤਰ ਹੈ। ਨਿਰੰਕਾਰ ਦਾ ਗੁਰਦੇਵ ਦੇ ਹਿਰਦੇ ਤੇ ਰਸਨਾ ਤੇ ਨਿਵਾਸ ਸੀ। ਨਿਰੰਕਾਰ ਸ਼ਬਦ ਦੇ ਬੋਲੇ ਨੂੰ ਸੰਸਾਰ ਵਿੱਚ ਪ੍ਰਗਟ ਕਰਕੇ ਪ੍ਰਚਾਰਿਆ ਜਿਸਦੇ ਕਾਰਨ ਆਪ ਦੇ ਪਵਿੱਤਰ ਨਾਮ ਨਾਲ ਨਿੰਰਕਾਰੀ ਸ਼ਬਦ ਜੁੜ ਗਿਆ, ਗੁਰਦੇਵ ਜੀ ਦੀਆਂ ਜਨਮਸਾਖੀਆਂ ਇਸ ਕਥਨ ਦੀ ਸਾਖ ਭਰਦੀਆਂ ਹਨ।

ਨਿਰੰਕਾਰ ਸ਼ਬਦ ਆਪ ਦਾ ਪ੍ਰਿਆ ਹੋਣ ਦੇ ਵਿਸ਼ੇਸ਼ ਕਾਰਨਾਂ ਦੀ ਸਮਝ ਪੈਂਦੀ ਹੈ, ਇਹ ਪਵਿੱਤਰ ਸ਼ਬਦ ਕਿਸੇ ਦੇਹਧਾਰੀ, ਸਰੀਰ-ਮੂਰਤੀ, ਬੁੱਤ, ਬਨਾਸਪਤੀ ਨਾਲ ਨਹੀਂ ਜਜੋੜਿਆ ਜਾ ਸਕਦਾ। ਆਕਾਰ ਰਹਿਤ, ਨਿਰੰਕਾਰ ਨਿਰੋਲ ਪ੍ਰਕਾਸ਼ ਦਾ ਸੋਮਾ ਹੈ। ਗਿਆਨ ਦਾ ਭੰਡਾਰ ਤੇ ਮਾਰਤੰਡ ਹੈ, ਮੈਂ ਤੇ ਮੇਰੀ ਤੇਰੀ ਸੰਗਿਆ ਤੋਂ ਨਿਰਮਲ ਨਿਰਭੈ ਨਿਰਵੈਰ ਹੈ। ਨਿਰਾਕਾਰ ਤੋਂ ਏਕੰਕਾਰ, ਏਕਅੰਕਾਰ ਤੋਂ ਓ ਅੰਕਾਰ (ਓ) ਸਰੂਪ ਪ੍ਰਗਟ ਹੋਏ ਤੇ ਦ੍ਰਿਸ਼ਟੀਮਾਨ ਸੰਸਾਰ ਹੋਂਦ ਵਿੱਚ ਆਇਆ। ਭਾਈ ਗੁਰਦਾਸ ਜੀ ਫੁਰਮਾਉਂਦੇ ਹਨ :

> ਨਿਰੰਕਾਰ ਆਕਾਰ ਕਰ ਏਕਅੰਕਾਰ ਆਕਾਰ ਪਛੋਆ।
> ਓਅੰਕਾਰ ਆਕਾਰ ਲੱਖ ਲੱਖ ਦਰਿਯਾਉ ਕਰੇਂਦੇ ਢੋਆ॥ (ਵਾਰ 39 - ਪੌੜੀ 4)

ਸਾਡੇ ਵਿਚਾਰ ਭਾਈ ਗੁਰਦਾਸ ਜੀ ਦੇ ਉਪਰੋਕਤ ਕਥਨ ਅਨੁਸਾਰ ਹਨ।

ਇਸਲਾਮ ਦਾ ਅਕੀਦਾ ਹੈ ਕਿ ਅਲ੍ਹਾ ਦੀ ਜਾਤ-ਪਾਕ ਵਾਹੇਦੁਲ ਲਾਸ਼ਰੀਕ ਹੈ। ਗੁਰਦੇਵ ਦੇ ਅਨੁਭਵੀਂ ਵਿਚਾਰ ਨਾਲ ਇਹ ਵਿਚਾਰ ਮੇਲ ਖਾਂਦਾ ਹੈ। ੧ ਗਣਿਤ ਪੱਟੀ ਦਾ ਪਹਿਲਾਂ ਹਿਦਸਾ ੧ ਹੈ ਤੇ ਓ

* 9, Sector 4, Chandigarh

ਵਰਨਮਾਲਾ ਦਾ ਪਹਿਲਾ ਅੱਖਰ ਹੈ। ਹਿੰਦੂ ਸਮਾਜ ਓਮ ਨੂੰ ਪ੍ਰਮਾਤਮਾ ਦਾ ਧੁਨਆਤਮਿਕ ਨਾਮ ਮੰਨਦਾ ਹੈ, ਜਿਸਦਾ ਕਿ ਸਾਰੀ ਸ੍ਰਿਸਟੀ ਵਿੱਚ ਪ੍ਰਵੇਸ਼ ਹੈ। ਇਸ ਸੰਧੀ ਨੂੰ ਗੁਰਦੇਵ ਨੇ ਇਕੋ ਸਟੇਜ 'ਤੇ ਰੱਖ ਕੇ ਹਿੰਦੂ ਮੁਸਲਮਾਨਾਂ ਦੇ ਵਖਰੇਵੇਂ ਦਾ ਅੰਤ ਕਰ ਦਿੱਤਾ ਹੈ। ਗੁਰਦੇਵ ਏਕਤਾ ਦਾ ਅਵਤਾਰ ਸਨ। ਬਾਣੀ ਵਿੱਚ ਦਰਜ ਮਿਲਦਾ ਹੈ :

ਸਭੇ ਸਾਝੀਵਾਲ ਸਦਾਇਨਿ ਤੂ ਕਿਸੈ ਨ ਦਿਸਹਿ ਬਾਹਰਾ ਜੀਉ ॥

ਸਿੱਖ ਧਰਮ ਦਾ ਮੂਲ ਸਿਧਾਂਤ ਤੇ ਮੂਲ-ਮੰਤਰ ੧ੴ ਨਾਲ ਅਰੰਭ ਹੁੰਦਾ ਹੈ।

ਇਸ ਸੰਧੀ ਦਾ ਉਚਾਰਨ ਹੈ ਹਿਕ (੧) ਓਂਕਾਰ (ਓ) ਭਾਵ ਅਨੇਕਤਾ ਦੀ ਜੱੜ ਏਕਤਾ ਵਿੱਚ ਹੈ। ਏਕਤਾ ਨੂੰ ਸਦੀਵੀ ਚੇਤੇ ਵਿੱਚ ਰੱਖ ਕੇ ਹੀ ਅਨੇਕਤਾ ਨੂੰ ਸਵੀਕਾਰ ਕਰਨਾ ਹੈ। ਇਸ ਸਦੀਵੀ ਸੱਚ ਨੂੰ ਮੰਨ ਕੇ ਚਲਣ ਨਾਲ ਦੁਬਧਾ ਦੂਰ ਹੁੰਦੀ ਹੈ ਤੇ ਪ੍ਰੇਮ ਬਣਿਆ ਰਹਿੰਦਾ ਹੈ। ਤਥਾ :-

ਏਕੋ ਏਕੋ ਏਕੁ ਪਛਾਨੈ ॥ ਇਤ ਉਤ ਕੀ ਓਹੁ ਸੋਝੀ ਜਾਨੈ ॥ (281)

ਏਕ ਆਸ ਰਾਖਹੁ ਮਨ ਮਾਹਿ ॥ ਸਰਬ ਰੋਗ ਨਾਨਕ ਮਿਟਿ ਜਾਹਿ ॥ (288)

ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥੧॥ (261)

ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥
ਪੂਜਾ ਕਰਉ ਨ ਨਿਵਾਜ ਗੁਜਾਰਉ ॥ ਏਕ ਨਿਰੰਕਾਰ ਲੈ ਰਿਦੈ ਨਮਸਕਾਰਉ ॥੩॥
(1136, ਕਬੀਰ ਸਾਹਿਬ)

ਓਅੰਕਾਰਿ ਦੇ ਸਬੰਧ ਵਿੱਚ ਗੁਰੂ ਨਾਨਕ ਸਾਹਿਬ ਆਪਣੀ ਬਾਣੀ ਦੱਖਣੀ ਓਅੰਕਾਰਿ ਵਿੱਚ ਇਉਂ ਫੁਰਮਾਉਂਦੇ ਹਨ : ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰ ਕੀਆ ਜਿਨਿ ਚੀਤਿ ॥ ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ। ਓਅੰਕਾਰਿ ਸਬਦਿ ਉਧਰੇ ॥ ਓਅੰਕਰਿ ਗੁਰਮੁਖਿ ਤਰੇ ॥ ਓਨਮ ਸੁਣਹੁ ਬੀਚਾਰੁ ॥ ਓਨਮ ਅਖਰੁ ਤ੍ਰਿਭਵਣ ਸਾਰੁ ॥੧॥

ਓਅੰਕਾਰਿ ਉਹ ਸਰਬਵਿਆਪੀ ਰੱਬ ਹੈ ਜਿਸਤੋਂ ਇਸ ਸਾਰੀ ਸ੍ਰਿਸ਼ਟੀ ਦੀ ਰਚਨਾ ਹੋਈ। ਜਿਸਤੋਂ ਬ੍ਰਹਮਾ, ਆਦਿ ਦੇਵਤੇ, ਵੇਦ ਆਦਿ ਤੇ ਹੋਰ ਧਰਮ ਪੁਸਤਕਾਂ ਹੋਂਦ ਵਿੱਚ ਆਈਆਂ ਜੋ ਮਨੁੱਖ ਗੁਰੂ ਦੇ ਸ਼ਬਦ ਨਾਲ ਜੁੜ ਕੇ ਓਅੰ ਨੂੰ ਧਿਆਉਂਦੇ ਹਨ ਉਹ ਸੰਸਾਰ ਸਾਗਰ ਵਿੱਚ ਡੁੱਬਣ ਤੋਂ ਬੱਚ ਜਾਂਦੇ ਹਨ। ਇਕ ਉਹ ਪ੍ਰਮਾਤਮਾ ਹੀ ਸਥਿਰ ਰਹਿਣ ਵਾਲਾ ਹੈ ਬਾਕੀ ਸਭ ਨਾਸਵਾਨ ਹਨ। ਸਤਿਗੁਰੂ ਦੀ ਕਿਰਪਾ ਦੁਆਰਾ ਪ੍ਰਮਾਤਮਾ ਦਾ ਸਿਮਰਨ ਕਰ ਕੇ ਮਨੁੱਖ ਲੋਹੇ ਤੋਂ ਕੰਚਨ ਹੋ ਨਿਬੜਦਾ ਹੈ। ਗੁਰੂ ਰਾਮਦਾਸ ਜੀ ਗੁਰਬਾਣੀ ਬਾਰੇ ਫੁਰਮਾਉਂਦੇ ਹਨ :

ਬਾਣੀ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥ (982)

ਬਾਣੀ ਗੁਰੂ ਹੈ, ਗੁਰਬਾਣੀ ਵਿੱਚ ਆਤਮਿਕ ਨਾਮ ਜਲ ਮੌਜੂਦ ਹੈ ਜਿਸਨੂੰ ਸਿੱਖ ਨੇ ਆਪਣੇ ਹਿਰਦੇ ਵਿੱਚ ਨਿਵਾਸ ਦੇਣਾ ਹੈ ਤੇ ਇਵੇਂ ਸੰਸਾਰ ਸਾਗਰ ਤੋਂ ਪਾਰ ਉਤਾਰਾ ਦੇਣ ਵਿੱਚ ਗੁਰੂ ਸਿੱਖ ਦਾ ਸਾਹਈ ਹੁੰਦਾ ਹੈ।

## ਗੁਰਬਾਣੀ ਦੀ ਮਹਾਨਤਾ

ਪੋਥੀ ਪਰਮੇਸਰ ਕਾ ਥਾਨੁ ॥ ਸਾਧ ਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨ ॥
(1226)

ਭਾਵ ਅਰਥ : ਗੁਰਬਾਣੀ ਪ੍ਰਮਾਤਮਾ ਦੇ ਮਿਲਾਪ ਦਾ ਇਕ ਵੱਡਾ ਸਾਧਲ ਹੈ। ਗੁਰੂ ਦੀ ਸੰਗਤ ਵਿੱਚ ਪ੍ਰਮਾਤਮਾ ਦੇ ਗੁਣ ਗਾਣ ਨਾਲ ਪ੍ਰਮਾਤਮਾ ਨਾਲ ਸਾਂਝ ਪੈਂਦੀ ਹੈ।

ਪਵਨ ਅਰੰਭ ਸਤਿਗੁਰ ਮਤਿ ਵੇਲਾ ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥ (943)

ਭਾਵਅਰਥ : ਪ੍ਰਾਣ (ਪਵਨ ਹੀ ਹਸਤੀ ਦਾ ਮੂਲ ਹੈ। ਮਨੁੱਖਾ ਜਨਮ ਸਤਿਗੁਰੂ ਦੀ ਸਿੱਖਿਆ ਉਤੇ ਚੱਲਣ ਦਾ ਅਵਸਰ ਹੈ। ਸ਼ਬਦ ਮੇਰਾ ਗੁਰੂ ਹੈ ਤੇ ਸੁਰਤ ਦਾ ਟਿਕਾਉ ਸਿੱਖੀ ਵਿੱਚ ਪ੍ਰਵੇਸ਼ਕਾ ਦਾ ਸਾਧਨ ਹੈ।

## ਸਿੱਖ ਧਰਮ ਦੇ ਸਬੰਧ ਵਿੱਚ

ਭਾਈ ਗੁਰਦਾਸ ਦਾ ਕਥਨ ਹੈ :

ਮਾਰਿਆ ਸਿੱਕਾ ਜਗਤ ਵਿੱਚ ਨਾਨਕ ਨਿਰਮਲ ਪੰਥ ਚਲਾਇਆ ॥ (ਪਉੜੀ 45, ਵਾਰ 1)

ਗੁਰੂ ਨਾਨਕ ਦੇਵ ਜੀ ਨੇ ਜਗਤ ਧਰਮ ਦੀ ਨੀਂਹ ਰੱਖੀ ਸੀ। ਜਗਤ ਧਰਮ ਵਿੱਚ ਸਮਾਜਿਕ ਪਰਿਵਰਤਨ ਦੀ ਕੋਈ ਅਸਥਾਨ ਨਹੀਂ, ਤੇ ਗੁਰਦੇਵ ਕੇਵਲ ਅਧਿਆਤਮਕ ਪਰਿਵਰਤਨ ਦੇ ਹਾਮੀ ਸਨ। ਭਾਈ ਮਰਦਾਨਾ ਤੇ ਦੌਲਤ ਖਾਂ ਲੋਧੀ ਮੁਸਲਮਾਨ ਭਾਈਚਾਰੇ ਦੇ ਹੁੰਦਿਆ ਵੀ ਗੁਰੂ ਦੇ ਅਨੰਨ ਸਿੱਖ ਹੋਏ ਹਨ। ਉਨ੍ਹਾਂ ਦੇ ਹਿਰਦੇ ਅੰਦਰ ਗੁਰਮਤਿ ਤੇ ਭਗਤੀਭਾਵ ਦਾ ਪ੍ਰਕਾਸ਼ ਹੋਇਆ। ਉਹ ਤਨੋ ਮਨੋ ਤੇ ਧਨੋ ਗੁਰੂ ਦੇ ਅੰਨਨ ਸਿੱਖ ਸਨ। ਭਾਈ ਗੁਰਦਾਸ ਜੀ ਵਾਰ ਗਿਆਰਵੀਂ ਪਉੜੀ ਤੇਰਾਂ ਵਿੱਚ ਗੁਰੁ ਨਾਨਕ ਦੇਵ ਜੀ ਦੇ ਵਿਸ਼ੇਸ਼ ਸਿੱਖਾਂ ਦਾ ਵਰਨਣ ਇਵੇਂ ਕਰਦੇ ਹਨ :

ਪਿਰਥਾ ਖੇਡਾ ਸੋਇਰੀ ਚਰਣ ਸਰਣ ਸੁਖ ਸਹਿਜ ਨਿਵਾਸੀ ॥
ਭਲਾ ਰਬਾਬ ਵਜਾਇਦਾ ਮਜਲਸ ਮਰਦਾਨਾ ਮੀਰਾਸੀ ॥
ਪਿਰਥੀ ਮਲੁ ਸਹਗਲੁ ਭਲਾ ਰਾਮਾ ਡਿਡੀ ਭਗਤਿ ਅਭਿਆਸੀ ॥
ਦਉਲਤ ਖਾਂ ਲੋਦੀ ਭਲਾ ਹੋਆ ਜਿੰਦ ਪੀਰੁ ਅਬਿਨਾਸੀ ॥
ਗੁਰਮਤਿ ਭਾਉ ਭਗਤਿ ਪਰਗਾਸੀ ॥੧੩॥

## ਸੱਚ ਸ਼ਬਦ ਬਾਰੇ ਵਿਚਾਰ

ਸ਼ਬਦ ਸੱਚ (ਸਤ) ਬਾਰੇ ਕੁਝ ਵਿਚਾਰ ਪੇਸ਼ ਹਨ। ਗੁਰਦੇਵ ਨੇ ਮਨੁੱਖੀ ਜੀਵਨ ਵਿੱਚ ਅਧਿਆਤਕ ਪਰਿਵਰਤਨ ਉਤੇ ਬਲ ਦਿੱਤਾ ਹੈ। ਆਪ ਪ੍ਰਸ਼ਨ ਕਰਕੇ ਉਸਦਾ ਉਤਰ ਵੀ ਬਖਸ਼ਿਸ਼ ਕਰਦੇ ਹਨ।

ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥

ਸੱਚ ਨੂੰ ਜ਼ਿੰਦਗੀ ਵਿੱਚ ਵਰਤੋਂ ਵਿੱਚ ਲਿਆਉਣ ਤੇ ਸਦੀਵੀ ਸੱਚ ਨਿਰੰਕਾਰ ਦੇ ਅਨੁਭਵੀ ਗਿਆਨ ਨਾਲ ਜੁੜਨਾ ਹੈ। ਨਿਰੰਕਾਰ ਨੂੰ ਸਾਚਾ ਸਾਹਿਬ ਕਰਕੇ ਵੀ ਬਿਆਨਿਆ ਹੈ, "ਸਾਚਾ ਸਾਹਿਬ ਸਾਚ ਨਾਇ: (ਜਪੁਜੀ) ਅਤੇ ਅਬਨਾਸੀ ਨਿਰੰਕਾਰੀ ਦਾ ਸਥਾਨ ਸੱਚਖੰਡ ਦਰਸਾਇਆ ਹੈ "ਸੱਚਖੰਡਿ ਵਸੈ ਨਿਰੰਕਾਰੁ" ਸੱਚ ਤੇ ਨਿਰੰਕਾਰ ਦੋਵੇਂ ਓਤਿ ਪੋਤਿ ਸ਼ਬਦ ਹਨ।

ਸਚਹੁ ਓਰੈ ਸਭੁਕੋ ਊਪਰਿ ਸਚੁ ਆਚਾਰੁ ॥ (62)

ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਸੱਚ ਸ਼ਬਦ ਦਾ ਗਿਆਨ ਬੜਾ ਉਤਮ ਹੈ, ਪਰ ਸੱਚ ਨੂੰ ਜ਼ਿੰਦਗੀ ਵਿੱਚ ਧਾਰਨਾ, ਸੱਚ ਅਨੁਸਾਰ ਜ਼ਿੰਦਗੀ ਬਿਤਾਉਣੀ, ਇਹ ਸੱਚ ਦੇ ਗਿਆਨ ਤੋਂ ਵੀ ਉਪਰ ਦੀ ਕਿਰਿਆ ਹੈ। ਆਸਾ ਦੀ ਵਾਰ ਵਿੱਚ ਗੁਰਦੇਵ ਫੁਰਮਾਉਂਦੇ ਹਨ :

ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥
ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥ (468)

ਗੁਰੂ ਨਾਨਕ ਸਾਹਿਬ ਅੰਤਮ ਫ਼ੈਸਲਾ ਦੇਂਦੇ ਹਨ ਕਿ ਸਾਰੀਆਂ ਮਾਨਸਿਕ ਬੀਮਾਰੀਆਂ ਦਾ ਇਕੋ ਇਕ ਇਲਾਜ ਜ਼ਿੰਦਗੀ ਵਿੱਚ ਸੱਚੇ ਮਾਰਗ ਉਤੇ ਚੱਲਣਾ ਹੈ।

ਸਿੱਖ ਧਰਮ ਪ੍ਰੇਮ ਦਾ ਮਾਰਗ ਹੈ ਤੇ ਗੁਰਬਾਣੀ ਵਿੱਚ ਪ੍ਰੇਮ ਲਈ ਕਈ ਹੋਰ ਸ਼ਬਦ ਵਰਤੇ ਗਏ ਹਨ। ਬ੍ਰਿਹਾ ਨੇਹੁੰ ਆਦਿ। ਹਉਮੈ, ਹੰਕਾਰ ਨੂੰ ਤਿਆਗ ਕੇ ਸਮਰਪਣ ਦਾ ਮਾਰਗ ਹੈ।

ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥ (1412)

## ਗੁਰੂ ਗ੍ਰੰਥ ਸਾਹਿਬ ਵਿੱਚ ਦਿੱਤੇ ਉਪਦੇਸ਼ਾਂ ਦਾ ਸਾਰਅੰਸ਼

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸੱਚੀ ਸੁਚੀ ਜ਼ਿੰਦਗੀ ਗੁਜ਼ਾਰਨ ਲਈ ਅੰਤਿਮ ਉਪਦੇਸ਼ ਇਵੇਂ ਅੰਕਿਤ ਹੋਇਆ ਮਿਲਦਾ ਹੈ :

ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸਕਾ ਸਭਸੁ ਅਧਾਰੋ ॥
ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥
ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ ॥
ਤਮ ਸੰਸਾਰ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥ (1429)

ਗੁਰੂ ਅਰਜਨ ਦੇਵ ਗੁਰੂ ਗ੍ਰੰਥ ਸਾਹਿਬ ਨੂੰ ਇਕ ਥਾਲ ਜਿਸ ਵਿੱਚ ਅਧਿਆਤਮਕ ਭੋਜਨ ਪਰੋਸਿਆ ਹੋਇਆ ਹੈ, ਉਸਦੇ ਪ੍ਰਯੋਗ ਕਰਨ ਦਾ ਵਿਚਾਰ ਪੇਸ਼ ਕਰਦੇ ਹਨ। ਗੁਰੂ ਗ੍ਰੰਥ ਸਾਹਿਬ ਦੇ ਮਹਾਨ ਥਾਲ ਵਿੱਚ ਤਿੰਨ ਵਸਤਾਂ ਪਰੋਸੀਆਂ ਹਨ, ਸਤਿ, ਸੰਤੋਖੁ ਤੇ ਵੀਚਾਰੋ। ਇਥੇ ਸਤਿ ਦਾ ਮਤਲਬ ਉੱਚਾ ਆਚਰਨ, ਸੰਤੋਖੁ ਦਾ ਸੰਤੋਖੀ ਜੀਵਨ ਤੇ ਵੀਚਾਰੋ ਦਾ ਮਤਲਬ ਗਿਆਨ ਹੈ। ਥਾਲ ਵਿਚਲੀਆਂ ਪਰੋਸੀਆਂ ਭੋਜਨ ਰੂਪੀ ਵਸਤਾਂ ਨੂੰ ਪਚਾਉਣਾ ਮਨੁੱਖ ਲਈ ਕਠਿਨ ਹੈ ਇਸ ਲਈ ਇਸ ਵਿੱਚ ਪ੍ਰਮਾਤਮਾ ਦੇ ਪ੍ਰੇਮ ਤੇ ਨਾਮ ਦਾ ਮਾਰਣ (ਮਸਾਲਾ) ਇਸ ਵਿੱਚ ਪਾਇਆ ਹੈ ਜਿਸ ਕਾਰਨ ਇਹ ਭੋਜਨ ਬਹੁਤ ਹੀ ਸਵਾਦਿਸ਼ਟ ਹੋ ਨਿਬੜਿਆ ਹੈ। ਇਹੋ ਜਿਹੇ ਸੁਆਦੀ ਭੋਜਨ ਨੂੰ ਛੱਡਿਆ ਨਹੀਂ ਜਾ ਸਕਦਾ। ਮਨੁੱਖ ਇਸ ਭੋਜਨ ਦੀ ਵਾਰ ਵਾਰ ਚਾਹਣਾ ਕਰਦਾ ਹੈ।

ਗੁਰੂ ਨਾਨਕ ਦੇਵ ਜੀ ਜਪ ਬਾਣੀ ਵਿੱਚ ਇਸਦਾ ਜ਼ਿਕਰ ਕਰਦੇ ਹਨ :

ਸੁਣਿਐ ਸਤੁ ਸੰਤੋਖੁ ਗਿਆਨੁ ॥(3)

ਇਸ ਭੋਜਨ ਬਾਰੇ ਸ਼ੰਕਾਵਾਦੀ ਪੁਛ ਕਰਦੇ ਹਨ ਕਿ ਇਸ ਭੋਜਨ ਨੂੰ ਪਚਾਉਣਾ ਬਹੁਤ ਕਠਿਨ ਹੈ। ਗੁਰੂ ਮਹਾਰਾਜ ਫੁਰਮਾਉਂਦੇ ਹਨ ਇਸ ਨੂੰ ਸਵਾਦਿਸ਼ਟ ਬਣਾਉਣ ਲਈ ਪ੍ਰਮਾਤਮਾ ਦਾ ਪ੍ਰੇਮ ਰੂਪੀ ਨਾਮ ਇਸ ਵਿੱਚ ਪਾਇਆ ਹੈ।

~~~
~~~